# ਗੋਬਿੰਦ-ਬਾਣੀ ਵਿਚ ਕਾਲ ਤੋਂ ਅਕਾਲ ਅਤੇ ਸ਼ਾਸਤਰ ਤੋਂ ਸ਼ਸਤਰ ਦਾ ਸੰਕਲਪ

**ਜਸਪਾਲ ਕੌਰ ਕਾਂਗ**

ਪ੍ਰੋਫੈਸਰ ਅਤੇ ਚੇਅਰਪਰਸਨ, ਗੁਰੂ ਨਾਨਕ ਸਿੱਖ ਅਧਿਐਨ ਵਿਭਾਗ,ਪੰਜਾਬ ਯੂਨੀਵਰਸਿਟੀ ਚੰਡੀਗੜ੍ਹ

ਇਹ ਤੱਥ ਬੜਾ ਸਪੱਸ਼ਟ ਹੈ ਕਿ ਗੁਰੂ ਗੋਬਿੰਦ ਸਿੰਘ ਦੀ ਇਤਿਹਾਸ ਵਿਚਲੀ ਭੂਮਿਕਾ ਬੜੀ ਭਵਿੱਖਮੁਖੀ ਸੀ। ਚਿੰਤਨ ਅਤੇ ਚੇਤਨਾ ਵਿਚ ਜਿਥੇ ਉਹ ਨਵੇਂ ਪ੍ਰਤਿਮਾਨ ਸਿਰਜ ਰਹੇ ਸਨ, ਉਥੇ ਉਹ ਆਪਣੀ ਪੂਰਬਲੀ ਪਰੰਪਰਾ ਨੂੰ ਵੀ ਨਵਾਂ ਪ੍ਰਵਚਨ ਦੇ ਰਹੇ ਸਨ। ਇਹ ਨਵੇਂ ਪ੍ਰਤਿਮਾਨ ਅਤੇ ਪ੍ਰਵਚਨ ਏਨੇ ਵਿਹਾਰਕ ਅਤੇ ਭਵਿੱਖਮੁਖੀ ਸਨ ਕਿ ਇਨ੍ਹਾਂ ਦੀ ਪ੍ਰਾਸੰਗਿਕਤਾ ਵਰਤਮਾਨ ਵਿਚ ਵੀ ਬੜੀ ਮੁੱਲਵਾਨ ਹੈ। ਭਾਰਤੀ ਇਤਿਹਾਸ, ਚਿੰਤਨ ਅਤੇ ਚੇਤਨਾ ਵਿਚ ਗੁਰੂ ਗੋਬਿੰਦ ਸਿੰਘ ਦੀ ਸ਼ਮੂਲੀਅਤ ਨਾਲ ਜਿਹੜਾ ਨਵਾਂ ਅਧਿਆਇ ਸ਼ੁਰੂ ਹੋਇਆ ਸੀ, ਉਸ ਨੇ ਸਮੁੱਚੇ ਹਿੰਦੁਸਤਾਨ ਦੀ ਹੋਣੀ ਨੂੰ ਨਵੇਂ ਕਾਲ ਨਾਲ ਜੋੜ ਦਿਤਾ ਸੀ। ਗੁਰੂ ਸਾਹਿਬ ਦੀ ਰਚਨਾਤਮਕ ਸ਼ਕਤੀ ਦਾ ਰਹੱਸ ਇਹ ਸੀ ਕਿ ਉਨ੍ਹਾਂ ਨੇ ਸਾਰੇ ਸੰਕਲਪਾਂ ਨੂੰ ਵਿਹਾਰਕ ਝਰੋਖੇ 'ਚੋਂ ਚਿਤਵਿਆ ਅਤੇ ਇਤਿਹਾਸ ਦੀ ਗਤੀ ਵਿਚ ਢਾਲ ਦਿਤਾ। ਇਹੀ ਕਾਰਨ ਹੈ ਕਿ ਇਤਿਹਾਸ ਦਾ ਇਹ ਕਾਲ ਖੰਡ ਭਾਰਤੀਆਂ ਦੇ ਗੌਰਵ ਅਤੇ ਸਵੈ-ਮਾਣ ਦਾ ਪ੍ਰਤੀਕ ਮੰਨਿਆ ਗਿਆ ਹੈ।

ਗੋਬਿੰਦ-ਬਾਣੀ ਦੇ ਨਵੇਂ ਪ੍ਰਤਿਮਾਨ ਇਸ ਗੱਲ ਦਾ ਪ੍ਰਮਾਣ ਹਨ ਕਿ ਗੁਰੂ ਗੋਬਿੰਦ ਸਿੰਘ ਜੋ ਕੁਛ ਸਿਰਜ ਰਹੇ ਸਨ, ਉਹ ਬੜੇ ਸੁਚੇਤ ਪੱਧਰ ਉਪਰ ਸੀ। ਉਨ੍ਹਾਂ ਨੂੰ ਇਸ ਸਥਿਤੀ ਦੀ ਸੋਝੀ ਸੀ ਕਿ ਜਿਨ੍ਹਾਂ ਨੂੰ ਉਹ ਸੰਬੋਧਿਤ ਸਨ, ਉਹ ਵਿਭਿੰਨ ਭ੍ਰਾਂਤੀਆਂ ਅਤੇ ਹੀਣ-ਭਾਵਾਂ ਨਾਲ ਤਿੜਕੇ ਪਏ ਸਨ। ਹਰ ਤਰ੍ਹਾਂ ਦੀ ਗੁਲਾਮੀ ਉਨ੍ਹਾਂ ਦੀ ਮਾਨਸਿਕਤਾ ਨੂੰ ਖੀਣ ਕਰ ਚੁੱਕੀ ਸੀ। ਅਜਿਹੇ ਸਮੂਹ ਵਿਚੋਂ ਇਕ ਨਵੇਂ ਮਨੁੱਖ ਦੀ ਕਲਪਨਾ ਕਰਨੀ ਅਤੇ ਇਸ ਕਲਪਨਾ ਨੂੰ ਇਤਿਹਾਸ ਵਿਚ ਸਾਕਾਰ ਕਰ ਦੇਣਾ ਇਕ ਅਲੌਕਾਰ ਕ੍ਰਿਸ਼ਮਾ ਸੀ। ਇਸ ਕ੍ਰਿਸ਼ਮਾ ਵਿਚ ਹੀ ਗੋਬਿੰਦ ਬਾਣੀ ਦਾ ਸੱਚ ਟਿਕਿਆ ਪਿਆ ਹੈ। ਇਸੇ ਸੱਚ ਵਿਚੋਂ ਹੀ ਖ਼ਾਲਸੇ ਨੇ ਜਨਮ ਲੈ ਕੇ ਇਤਿਹਾਸ ਵਿਚ ਨਿਰਾਲੀ ਭੂਮਿਕਾ ਨਿਭਾਈ ਹੈ। ਜੇਕਰ ਧਿਆਨ ਨਾਲ ਵਿਚਾਰੀਏ ਤਾਂ ਖ਼ਾਲਸੇ ਦੇ ਸੰਕਲਪ ਵਿਚੋਂ ਹੀ ਗੋਬਿੰਦ-ਬਾਣੀ ਨੇ ਆਪਣਾ ਜਲੌ ਪ੍ਰਗਟਾਇਆ ਹੈ। ਕਾਲ ਦੇ ਭੈਅ ਤੋਂ ਖ਼ਾਲਸਾ ਮੁਕਤ ਹੋ ਕੇ ਅਕਾਲ ਸ਼ਕਤੀ ਵਿਚ ਲੀਨ ਹੋ ਜਾਂਦਾ ਹੈ ਅਤੇ ਇਸੇ ਤਰ੍ਹਾਂ ਸ਼ਾਸਤਰ ਨੂੰ ਸ਼ਸਤਰ ਦੀ ਦਿਸ਼ਾ ਦੇ ਕੇ ਥਿੜਕੀ ਹੋਂਦ ਨੂੰ ਬਲਵਾਨ ਬਣਾਇਆ ਹੈ। ਕਾਲ ਦੇ ਡਰ ਤੋਂ ਮੁਕਤ ਵਿਅਕਤੀ ਦੇ ਹੱਥ ਵਿਚ ਜਦੋਂ ਸ਼ਸਤਰ ਉੱਠਦਾ ਹੈ ਤਾਂ ਨਵੀਆਂ ਹੋਣੀਆਂ ਸਾਕਾਰ ਹੁੰਦੀਆਂ ਹਨ। ਗੋਬਿੰਦ-ਬਾਣੀ ਦਾ ਸੱਚ ਹੀ ਇਹ ਹੈ ਕਿ ਇਸ ਨੇ ਕਾਲ ਦੇ ਡਰਾਂ ਵਿਚ ਵਿਚਰ ਰਹੇ ਮਨੁੱਖ ਨੂੰ ਸ਼ਾਸਤਰ ਦਾ ਗਿਆਨ ਦੇ ਕੇ ਸ਼ਸਤਰਧਾਰੀ ਬਣਾ ਦਿੱਤਾ ਹੈ। ਇਹ ਸ਼ਸਤਰਧਾਰੀ ਮਨੁੱਖ ਨਾ ਕਿਸੇ ਦੀ ਈਨ ਪ੍ਰਵਾਨ ਕਰਦਾ ਹੈ ਅਤੇ ਨਾ ਹੀ ਈਨ ਮੰਨਵਾਉਂਦਾ ਹੈ। ਇਹ ਉਹ ਮਨੁੱਖ ਹੈ ਜਿਸ ਦੇ ਹਰ ਕਰਮ ਨੂੰ ਗਿਆਨ ਦਿਸ਼ਾ ਦੇ ਰਿਹਾ ਹੈ ਅਤੇ ਇਸ ਦਾ ਕਰਮ ਸ਼ੁਭ ਅਮਲ ਵਾਲਾ ਹੈ। ਇਤਿਹਾਸ ਵਿਚ ਪਹਿਲੀ ਵਾਰ ਇਕ ਅਜਿਹੇ ਮਾਨਵ ਨੇ ਜਨਮ ਲਿਆ ਹੈ ਜੋ ਕਾਲ ਦੇ ਭੈਅ ਤੋਂ ਮੁਕਤ ਹੈ। ਅਕਾਲ ਜਿਸ ਦੀ ਅਰਦਾਸ ਵਿਚ ਹਰ ਛਿਨ ਸ਼ਾਮਲ ਹੈ, ਜੋ ਸ਼ਾਸਤਰ ਦੇ ਗਿਆਨ ਨਾਲ ਭਰਪੂਰ ਹੈ ਅਤੇ ਜਿਸ ਦੀ ਅੰਤਿਮ ਇੱਛਾ ਨਿਸ਼ਚੈ ਕਰ ਅਪਨੀ ਜੀਤ ਕਰੂੰ ਹੈ ਜਾਂ ਰਣ ਵਿਚ ਸ਼ੁਭ ਕਰਮ ਲਈ ਜੂਝ ਮਰਨ ਵਿਚ ਹੈ, ਅਜਿਹਾ ਮਾਨਵ ਹੀ ਕਾਲ ਵਿਚ ਭਵਿੱਖਮੁਖੀ ਭੂਮਿਕਾ ਨਿਭਾ ਸਕਦਾ ਸੀ।

ਇਤਿਹਾਸ ਦੇ ਜਿਸ ਕਾਲ ਖੰਡ ਵਿਚ ਗੋਬਿੰਦ-ਬਾਣੀ ਰਚੀ ਜਾ ਰਹੀ ਸੀ, ਉਸ ਸਮੇਂ ਸਥਿਤੀ ਇਹ ਸੀ ਕਿ ਭਾਰਤੀਆਂ ਅੰਦਰ ਇਕ ਸਹਿਮ ਸੀ, ਗੁਲਾਮ ਮਾਨਸਿਕਤਾ ਸੀ ਅਤੇ ਹਰ ਘੜੀ ਮੌਤ ਦਾ ਡਰ ਸੀ। ਇਹੀ ਸਮੂਹ ਸੀ ਜਿਸ ਨੂੰ ਗੁਰੂ ਸਾਹਿਬ ਸੰਬੋਧਨ ਕਰ ਰਹੇ ਸਨ। ਆਪਣੇ ਬਾਣੀ ਸੰਬੋਧਨ ਵਿਚ ਉਨ੍ਹਾਂ ਨੇ ਪਹਿਲਾਂ ਕਾਰਜ ਇਹ ਕੀਤਾ ਕਿ ਕਾਲ ਦੇ ਡਰ ਵਿਚ ਵਿਚਰ ਰਹੇ ਵਿਅਕਤੀ ਨੂੰ ਕਾਲ ਦੇ ਉਸ ਸੱਚ ਤੋਂ ਵਾਕਿਫ਼ ਕਰਵਾਇਆ ਜਿਸ ਦੇ ਅੰਤਰਗਤ ਹਰ ਹੋਂਦ ਨੇ ਮਰ ਮਿਟਣਾ ਹੈ। ਦੇਵ, ਦਾਨਵ ਅਤੇ ਹਰ ਪ੍ਰਾਣਵੰਤ ਹੋਂਦ ਨੂੰ ਕਾਲ ਨੇ ਮਿਟਾ ਦੇਣਾ ਹੈ। ਜੇਕਰ ਸੱਚ ਹੋਂਦ ਦੇ ਮਿਟ ਜਾਣ ਵਾਲਾ ਹੈ ਤਾਂ ਮਨੁੱਖ ਦਾ ਕਰਮ ਇਹ ਹੋਵੇ ਕਿ ਹੋਂਦ ਨੂੰ ਅਰਥ ਦੇ ਕੇ ਕਾਲ ਦੇ ਅੰਤਰਗਤ ਇਸ ਦੀ ਸਾਰਥਕਤਾ ਸਿਰਜੇ। ਇਹੀ ਗੋਬਿੰਦ-ਬਾਣੀ ਦਾ ਪਹਿਲਾ ਪ੍ਰਵਚਨ ਹੈ ਕਿ ਮਨੁਖ ਕਾਲ ਦੇ ਭੈਅ ਨੂੰ ਤਿਆਗ ਕੇ ਅਕਾਲ ਹੋਂਦ ਵਿਚ ਪ੍ਰਵਾਨ ਹੋਵੇ। ਕਾਲ ਦੇ ਡਰਾਂ ਤੋਂ ਮੁਕਤ ਵਿਅਕਤੀ ਜਦੋਂ ਅਕਾਲ ਨਾਲ ਜੁੜਦਾ ਹੈ ਤਾਂ ਉਸਦੇ ਸਾਰੇ ਸੰਸੇ ਮੁੱਕ ਜਾਂਦੇ ਹਨ। ਗੁਰੂ ਸਾਹਿਬ ਸਿਰਫ ਮਨੁੱਖ ਨੂੰ ਕਾਲ ਤੋਂ ਹੀ ਮੁਕਤ ਨਹੀਂ ਕਰ ਰਹੇ ਸਗੋਂ ਇਹ ਵੀ ਸੰਦੇਸ਼ ਦੇ ਰਹੇ ਹਨ ਕਿ ਜਿਸ ਅਕਾਲ ਦੀ ਉਹ ਅਰਾਧਨਾ ਕਰ ਰਹੇ ਹਨ, ਉਹ ਅਕਾਲ ਰੱਖਿਅਕ ਹੈ, ਕਿਰਪਾਲੂ ਹੈ, ਕਾਲ ਦਾ ਵੀ ਕਾਲ ਹੈ ਅਤੇ ਉਹ ਸ਼ਸਤਰਧਾਰੀ ਵੀ ਹੈ, ਰੋਜ਼ੀ ਰਹਿੰਦ ਹੈ, ਵਿਰੋਧੀਆਂ ਦਾ ਨਾਸ

ਕਰਨ ਵਾਲਾ ਹੈ ਭਾਵ " ਗਰਬ ਗੰਜਨ ਦੁਸ਼ਟ ਭੰਜਨ ਮੁਕਤਿ ਦਾਇਕ ਕਾਮ" ਸ਼ਕਤੀ ਵਾਲਾ ਹੈ। ਗੁਰੂ ਸਾਹਿਬ ਨੇ ਅਕਾਲ ਦਾ ਝਰੋਖਾ ਕਾਲ ਵਿਚ ਗ੍ਰਸੇ ਮਾਨਵ ਦਾ ਮਨੋਬਲ ਕਾਇਮ ਕੀਤਾ ਹੈ। ਉਨ੍ਹਾਂ ਦਾ ਸੰਬੋਧਨ ਇਹ ਹੈ : ਸਭ ਕੋ ਕਾਲ ਸਭਨ ਕੋ ਕਰਤਾ।। ਰੋਗ ਸੋਗ ਦੇਖਨ ਕੋ ਹਰਤਾ। ਏਕ ਚਿੱਤ ਜਿਹ ਇਕ ਛਿਨ ਧਿਆਇਓ।। ਕਾਲ ਫਾਸ ਕੇ ਬੀਚ ਨਾ ਆਇਓ।। ਗੋਬਿੰਦ-ਬਾਣੀ ਦਾ ਆਦਿ ਬਿੰਦੂ ਹੀ ਕਾਲ/ਅਕਾਲ ਦੇ ਪ੍ਰਸੰਗ ਵਿਚ ਫੈਲਦਾ ਹੈ। ਪ੍ਰਵਚਨ ਇਹ ਹੈ ਕਿ ਕਾਲ ਦੀਆਂ ਸੀਮਾਵਾਂ ਨੂੰ ਉਲੰਘ ਕੇ ਅਕਾਲ ਦੀ ਟੇਕ ਵਿਚ ਸਿਮਟਣਾ ਹੈ, ਉਸ ਅਕਾਲ ਵਿਚ ਜੋ ਮਨੁਖ ਦੇ ਹਰ ਦੁੱਖ ਨੂੰ ਮਿਟਾ ਕੇ ਅੰਗ-ਸੰਗ ਰਹਿੰਦਾ ਹੈ। ਕਾਲ ਦੇ ਡਰਾਂ ਤੋਂ ਮੁਕਤ ਮਾਨਵ ਜਦੋਂ ਅਕਾਲ ਦੀ ਟੇਕ ਵਿਚ ਚਲਾ ਜਾਂਦਾ ਹੈ ਤਾਂ ਉਸਦੀਆਂ ਅੰਦਰਲੀਆਂ ਸ਼ਕਤੀਆਂ ਇਕਾਗਰ ਹੋ ਕੇ ਇਕ ਨਵਾਂ ਇਤਿਹਾਸ ਸਿਰਜਦੀਆਂ ਹਨ। ਕਾਲ ਤੋਂ ਅਕਾਲ ਦਾ ਇਹ ਸੰਕਲਪ ਹੀ ਖ਼ਾਲਸੇ ਲਈ ਸ਼ਕਤੀ ਬਣਿਆ ਅਤੇ ਇਕ ਨਵੇਂ ਮਾਨਵ ਦਾ ਜਨਮ ਹੋਇਆ, ਜਿਸ ਨੇ ਨਵੇਂ ਇਤਿਹਾਸ ਵਿਚ ਨਵੀਂ ਭੂਮਿਕਾ ਨਿਭਾਈ। ਇਹ ਬੜਾ ਵੱਡਾ ਰਹੱਸ ਹੈ ਕਿ ਜਦੋਂ ਮਨੁੱਖ ਆਪਣੇ ਡਰਾਂ ਤੋਂ ਮੁਕਤ ਹੋ ਕੇ ਇਕ ਵੱਡੀ ਟੇਕ ਨੂੰ ਦਿਸ਼ਾ ਬਣਾ ਕੇ ਵਿਚਰਿਆ ਹੈ ਤਾਂ ਜੁੱਗਾਂ ਵਿਚ ਵੱਡੇ ਪਰਿਵਰਤਨ ਆਏ ਹਨ। ਇਹ ਪਰਿਵਰਤਨ ਗੋਬਿੰਦ-ਬਾਣੀ ਦੇ ਉਸ ਸੰਕਲਪ ਵਿਚ ਹੈ ਜੋ ਕਾਲ ਤੋਂ ਅਕਾਲ ਤੀਕ ਦੀ ਯਾਤਰਾ ਸਹਿਜ ਬਣਾਉਂਦਾ ਹੈ। ਇਸੇ ਤਰਾਂ ਸ਼ਸਤਰ ਅਤੇ ਸ਼ਾਸਤਰ ਦੀ ਲੀਲ੍ਹਾ ਉਸਾਰਨ ਵਾਲੇ ਗੁਰੂ ਨੂੰ ਇਸ ਤੱਥ ਦਾ ਗਿਆਨ ਸੀ ਕਿ ਪ੍ਰਭੂ ਨੇ ਉਸਨੂੰ ਆਪਣੀ ਭੂਮਿਕਾ ਨਿਭਾਉਣ ਲਈ ਧਰਤ ਉੱਪਰ ਭੇਜਿਆ ਹੈ। ਗੋਬਿੰਦ-ਬਾਣੀ ਵਿਚ ਸੰਕੇਤ ਹੈ- "ਮੈਂ ਅਪਨਾ ਸੁਤਿ ਤੋਹਿ ਨਿਵਾਜਾ।। ਪੰਥ ਪ੍ਰਚੁਰ ਕਰਬੇ ਕਹੁ ਸਾਜਾ।।" ਇਸ ਪੰਥ ਦੀ ਸਾਜਨਾ ਸਮੇਂ ਗੁਰੂ ਨੂੰ ਭਵਿੱਖਮੁਖੀ ਚੇਤਨਾ ਸੀ ਕਿ ਉਸ ਦੀ ਦੈਵੀ ਸਿਰਜਣਾ ਨੇ ਇਤਿਹਾਸ ਵਿਚ ਅਹਿਮ ਭੂਮਿਕਾ ਨਿਭਾਉਣੀ ਹੈ। ਇਹੀ ਕਾਰਣ ਹੈ ਕਿ ਖ਼ਾਲਸਾ ਪੰਥ ਆਪਣੀ ਕਰਨੀ ਵਿਚ ਹਮੇਸ਼ਾ ਨਿਆਰਾ ਰਿਹਾ ਹੈ। ਜਿਸ ਪੰਥ ਦੀ ਸਾਜਨਾ ਕਰਨ ਵਾਲੇ ਮਹਾਨ ਨਾਇਕ ਨੇ ਭਗੌਤੀ ਨੂੰ ਸਿਮਰਿਆ ਹੋਵੇ, ਉਸ ਪੰਥ ਦੀ ਸੁਰਤਿ ਵਿਚ ਸ਼ਸਤਰ ਦੀ ਉਪਾਸਨਾ ਹੋਣੀ ਸੁਭਾਵਿਕ ਹੀ ਸੀ। ਗੁਰੂ ਦਾ ਇਹ ਪੰਥ ਇਸ ਲਈ ਨਵੇਂ ਚਰਿਤਰ ਵਾਲਾ ਹੈ ਕਿਉਂਕਿ ਇਸ ਦੇ ਚਿੱਤ ਵਿਚ ਜੁੱਧ ਅਤੇ ਮੁਖਿ ਵਿਚ ਹਰਿ ਦਾ ਜਾਪ ਹੈ। ਸ਼ਾਸਤਰ ਅਤੇ ਸ਼ਸਤਰ ਦਾ ਅਜਿਹਾ ਸੰਗਮ ਇਤਿਹਾਸ ਵਿਚ ਪਹਿਲੀ ਵਾਰ ਵਾਪਰਿਆ ਸੀ। ਗੁਰੂ ਦਾ ਬੋਲ ਹੈ-" ਨਮਸਕਾਰ ਸ੍ਰੀ ਖੜਗ ਕੌ ਕਰੌ ਸੋ ਹਿਤੁ ਚਿਤੁ ਲਾਇ।।" ਗੁਰੂ ਦਾ ਬੋਲ ਵੀ ਨਮਸਕਾਰ ਕਰ ਰਿਹਾ ਹੈ ਅਤੇ ਗੁਰੂ ਦਾ ਪ੍ਰਭੂ ਪਿਤਾ ਵੀ ਉਹ ਹੈ ਜਿਸ ਨੇ ਤਲਵਾਰ, ਖੰਡਾ, ਕ੍ਰਿਪਾਨ ਤੇ ਕਟਾਰ ਨੂੰ ਧਾਰਨ ਕੀਤਾ ਹੋਇਆ ਹੈ। ਗੁਰੂ ਸਾਹਿਬ ਸ਼ਸਤਰ ਦੀ ਮਹਿਮਾ ਪ੍ਰਭੂ ਦੇ ਝਰੋਖੇ ਵਿਚੋਂ ਇੰਜ ਕਰਦੇ ਹਨ:

*ਨਮੋ ਖੱਗ ਖੰਡੰ ਕ੍ਰਿਪਾਣੰ ਕਟਾਰੰ।।*
ਸਦਾ ਏਕ ਰੂਪ ਸਦਾ ਨਿਰਬਿਕਾਰੰ।।
ਨਮੋ ਬਾਣ ਪਾਣੰ ਨਮੋ ਦੰਡ ਧਾਰਿਯੰ।।
ਜਿਨੈ ਚੌਦ ਹੂੰ ਲੋਕ ਜੋਤੰ ਬਿਥਾਰਿਯੰ।।

ਗੁਰੂ ਗੋਬਿੰਦ ਸਿੰਘ ਨੇ ਆਪਣੀ ਬਾਣੀ ਦੇ ਝਰੋਖੇ ਰਾਹੀਂ ਹੀ ਖ਼ਾਲਸੇ ਦੀ ਭੂਮਿਕਾ ਨਿਸ਼ਚਿਤ ਕਰ ਦਿੱਤੀ ਹੈ ਕਿ ਖ਼ਾਲਸਾ ਉਹ ਹੈ ਜੋ ਸ਼ਸਤਰ ਨੂੰ ਸ਼ਾਸਤਰ ਦੀ ਟੇਕ ਵਿਚ ਰੱਖਦਾ ਹੈ। ਜਿਸ ਸ਼ਸਤਰ ਦੀ ਦਿਸ਼ਾ ਸ਼ਾਸਤਰ ਕਰ ਰਿਹਾ ਹੋਵੇ, ਉਹੀ ਸ਼ਸਤਰ ਨਿਆਂ ਦੀ ਪੈਰਵੀ ਕਰਦਾ ਹੈ। ਖ਼ਾਲਸਾ ਪੰਥ ਜੇ ਮਜ਼ਲੂਮ ਦਾ ਰੱਖਿਅਕ ਹੈ ਤਾਂ ਇਸ ਦਾ ਇਹੀ ਰਹੱਸ ਹੈ ਕਿ ਉਸਦੇ ਸ਼ਸਤਰ ਨੇ ਦੈਂਤ ਰੂਪੀ ਅਮਾਨਵੀ ਸ਼ਕਤੀਆਂ ਦਾ ਅੰਤ ਕਰਨਾ ਹੈ। ਇਹੀ ਕਾਰਣ ਹੈ ਕਿ ਖ਼ਾਲਸੇ ਦੇ ਮੂੰਹ ਵਿਚ ਬਾਣੀ ਹੈ ਅਤੇ ਕਰਮ ਵਿਚ ਜੂਝਣ ਦਾ ਚਾਓ ਹੈ। ਭਗੌਤੀ ਖ਼ਾਲਸੇ ਨੂੰ ਰੱਬੀ ਵਰ ਹੈ ਕਿਉਂਕਿ ਉਸਦੀ ਭੂਮਿਕਾ ਹੀ ਇਹ ਹੈ ਕਿ " ਜਬ ਆਵ ਕੀ ਅਉਧ ਨਿਦਾਨ ਬਨੈ, ਅਤ ਹੀ ਰਨ ਮੈ ਤੁ ਜੂਝ ਮਰੋ।" ਗੁਰੂ ਸਾਹਿਬ ਦਾ ਆਪਣਾ ਜੀਵਨ ਸ਼ਸਤਰ ਅਤੇ ਸ਼ਸਤਰ ਦਾ ਵਿਹਾਰਕ ਪ੍ਰਮਾਣ ਹੈ। ਇਕੋ ਵੇਲੇ ਗੁਰੂ ਜੁੱਧਾਂ ਵਿਚ ਵੀ ਜੂਝ ਰਿਹਾ ਹੈ ਅਤੇ ਨਾਲ ਹੀ ਅਮਰ ਬਾਣੀ ਦੀ ਰਚਨਾ ਕਰ ਰਿਹਾ ਹੈ। ਇਸ ਮਹਾਨ ਅਲੌਕਿਕ ਪ੍ਰਤਿਭਾ ਨੇ ਸ਼ਸਤਰ ਅਤੇ ਸ਼ਾਸਤਰ ਦੀ ਪ੍ਰਸਪਰ ਏਕਤਾ ਨੂੰ ਭਵਿੱਖ ਦਾ ਸੂਤਰ ਬਣਾ ਦਿੱਤਾ ਹੈ। ਗੁਰੂ ਸਾਹਿਬ ਨੂੰ ਇਤਿਹਾਸ ਦੀਆਂ ਚੁਣੌਤੀਆਂ ਦਾ ਤਿੱਖਾ ਅਹਿਸਾਸ ਸੀ। ਇਨ੍ਹਾਂ ਚੁਣੌਤੀਆਂ ਵਿਚੋਂ ਹੀ ਜ਼ਫਰਨਾਮੇ ਨੇ ਪ੍ਰਗਟ ਹੋਣਾ ਸੀ। ਆਪਣੇ ਖ਼ਾਲਸਾ ਪੰਥ ਦੀ ਚੜ੍ਹਦੀ ਕਲਾ ਲਈ ਗੁਰੂ ਸਾਹਿਬ ਨੇ ਜੋ ਮਾਡਲ ਆਪਣੇ ਸਿੱਖ ਨੂੰ ਦਿੱਤਾ, ਉਹ ਮਾਡਲ ਸ਼ਸਤਰ ਅਤੇ ਸ਼ਾਸਤਰ ਨੂੰ ਇਕ ਦੂਜੇ ਦੇ ਪ੍ਰਸੰਗ ਵਿਚ ਅਰਥ ਦੇਣ ਵਾਲਾ ਸੀ। ਇਤਿਹਾਸ ਦੀਆਂ ਚੁਣੌਤੀਆਂ ਦੇ ਸੰਦਰਭ ਵਿਚ ਇਹੀ ਮਾਡਲ ਭਵਿੱਖਮੁਖੀ ਸਿੱਧ ਹੋਇਆ ਹੈ

ਖ਼ਾਲਸਾ ਪੰਥ ਦੀ ਸਿਰਜਣਾ ਦੱਬੀਆਂ ਲਤਾੜੀਆਂ ਅਤੇ ਪੀੜਿਤ ਧਿਰਾਂ ਅੰਦਰ ਸਵੈ-ਮਾਣ ਜਗਾਉਣਾ ਸੀ। ਇਸ ਸਿਰਜਣਾ ਦੀ ਇੱਕ ਜੋਤ ਉਨ੍ਹਾਂ ਅਮਰ ਬੋਲਾਂ ਵਿਚੋਂ ਆ ਰਹੀ ਸੀ ਜਿਨ੍ਹਾਂ ਨੇ ਅਨਿਆਂਕਾਰੀ ਧਿਰ ਨੂੰ "ਪਾਪ ਕੀ ਜੰਞ" ਕਹਿ ਕੇ

ਚੁਣੌਤੀ ਦਿੱਤੀ ਸੀ। ਇਸੇ ਹੀ ਜੋਤ ਦਾ ਦੀਦਾਰ ਅਤੇ ਸ਼ਕਤੀ ਕਿਧਰੇ ਭਾਣਾ ਮੰਨਣ ਵਿਚ ਪ੍ਰਗਟ ਹੋਈ ਸੀ ਕਿਤੇ "ਧਰਮ ਹੇਤ ਸਾਕਾ ਜਿਨ ਕੀਆ" ਦੀ ਮਹਾਨ ਕੁਰਬਾਨੀ ਵਿਚੋਂ ਝਲਕ ਮਿਲੀ ਸੀ। ਇਹ ਖ਼ਾਲਸਾ ਪੰਥ ਅਸਲ ਵਿਚ ਉਨ੍ਹਾਂ ਲੋਕਾਂ ਦੀ ਅੱਖ ਦਾ ਸੁਫਨਾ ਸੀ, ਜਿਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਦੇ ਰੂਪ ਵਿਚ ਆਪਣਾ ਮਸੀਹਾ ਲੱਭਿਆ ਸੀ। ਗੁਰੂ ਨੇ ਇਸ ਸੁਫਨੇ ਨੂੰ ਪਛਾਣ ਲਿਆ ਸੀ। ਆਪਣੀ ਦੈਵੀ ਸ਼ਕਤੀ ਰਾਹੀਂ ਗੁਰੂ ਨੇ ਇਹ ਸੁਫਨਾ ਇੰਜ ਸਾਕਾਰ ਕੀਤਾ ਕਿ ਸਮੁੱਚੀ ਧਰਤ ਨੂੰ ਇਕ ਵਰਦਾਨ ਮਿਲ ਗਿਆ। ਖ਼ਾਲਸਾ ਪੰਥ ਦੀ ਸਾਜਨਾ ਕੋਈ ਫੌਰੀ ਤੱਟਫੱਟ ਫੈਸਲਾ ਨਹੀਂ ਸੀ, ਇਹ ਉਹ ਕਾਰਜ ਸੀ ਜਿਸ ਦੇ ਇਤਿਹਾਸ ਵਿਚ ਸ਼ਬਦ ਸੁਰਤਿ ਅਤੇ ਮਨੁੱਖੀ ਦਰਦ ਦੀ ਇਕ ਲੰਮੀ ਵੇਦਨਾ ਅਤੇ ਚੇਤਨਾ ਸੀ। ਮਨੁੱਖੀ ਚੇਤਨਾ ਨੂੰ ਸ਼ਬਦ ਦੀ ਸੁਰਤਿ ਨੇ ਅੰਦਰੋਂ ਜਗਾਇਆ ਹੋਇਆ ਸੀ ਅਤੇ ਗੁਰੂ ਗੋਬਿੰਦ ਸਿੰਘ ਨੇ ਇਸ ਜਾਗੀ ਚੇਤਨਾ ਨੂੰ "ਖ਼ਾਲਸਾ ਪੰਥ" ਦਾ ਨਵਾਂ ਚਰਿਤਰ ਬਖਸ਼ ਕੇ ਅਜਿਹਾ ਇਤਿਹਾਸਕ ਕਾਰਜ ਕੀਤਾ ਹੈ ਜੋ ਅੱਜ ਵੀ ਆਪਣੀ ਭੂਮਿਕਾ ਵਿਚ ਗੌਰਵਮਈ ਹੈ। ਗੁਰੂ ਦੀ ਇਹ ਅਲੌਕਾਰ ਦੈਵੀ ਰੂਹ ਵਾਲੀ ਅਮਰ ਸਿਰਜਣਾ ਨੇ ਮਾਨਵੀ ਮੁਕਤੀ ਲਈ ਜੋ ਕਰਮਸ਼ੀਲਤਾ ਦਿਖਾਈ, ਉਹ ਇਤਿਹਾਸ ਦੇ ਪੱਤਰਿਆਂ ਉਪਰ ਉੱਕਰੀ ਹੋਈ ਹੈ। ਇਹ ਉਹੀ ਸਿਰਜਣਾ ਹੈ ਜੋ ਜੂਝਣ ਵਿਚੋਂ ਆਪਣੇ ਅਰਥ ਪ੍ਰਾਪਤੀ ਕਰਦੀ ਹੈ। ਇਹ ਉਹ ਸਿਰਜਣਾ ਹੈ ਜੋ "ਨਿਸ਼ਚੇ ਕਰ ਅਪਨੀ ਜੀਤ ਕਰੂੰ" ਵਿਚ ਵਿਸ਼ਵਾਸ ਰੱਖਦੀ ਹੈ ਅਤੇ ਜਦੋਂ ਸ਼ੁਭ ਕਰਮਨ ਲਈ ਸੀਸ ਦੇਣਾ ਪੈਂਦਾ ਹੈ ਤਾਂ ਇਹ ਮਹਾਂਵਕ "ਸੀਸ ਦੀਆ ਪਰੁ ਸਿਰੁ ਨਾ ਦੀਆ" ਮੂੰਹੋਂ ਉਚਾਰਦਿਆਂ ਸ਼ਹਾਦਤ ਦੇ ਦਿਤੀ ਹੈ। ਇਹ ਉਹ ਨਿਰਾਲਾ ਪੰਥ ਹੈ ਜੋ ਗੁਰੂ ਦੇ ਰਾਹ ਉਪਰ ਚੱਲਣ ਵਾਲਾ ਹੈ, ਨਿਆਸਰਿਆਂ ਲਈ ਟੇਕ ਬਣਨ ਵਾਲਾ ਹੈ। ਇਹ ਉਹ ਪੰਥ ਹੈ ਜੋ ਸ਼ਸਤਰ ਅਤੇ ਸ਼ਾਸਤਰ ਨੂੰ ਇਕ ਦੂਜੇ ਦੇ ਪ੍ਰਸੰਗ ਵਿਚ ਚਿਤਵਦਾ ਹੈ। ਭਗੌਤੀ ਇਸ ਖ਼ਾਲਸਾ ਪੰਥ ਦੀ ਉਹ ਸ਼ਕਤੀ ਹੈ ਜੋ ਜਦੋ ਵੀ ਲਿਸ਼ਕਦੀ ਹੈ, ਦੈਂਤਾਂ ਦਾ ਨਾਸ਼ ਕਰਦੀ ਹੈ। ਗੁਰੂ ਸਾਹਿਬ ਦੀ ਚੰਡੀ ਦੀ ਵਾਰ ਅਸਲ ਵਿਚ ਖ਼ਾਲਸੇ ਦੀ ਵਾਰ ਹੈ। ਚੰਡੀ ਦੀ ਵਾਰ ਨਾਇਕਾ ਦੁਰਗਾ ਖ਼ਾਲਸੇ ਦੇ ਉਸ ਮਨੁੱਖ ਦੀ ਪ੍ਰਤੀਕ ਹੈ ਜੋ ਸ਼ਕਤੀ ਅਤੇ ਭਗਤੀ ਰਾਹੀਂ ਧਰਤੀ ਉਪਰੋਂ ਰਾਕਸ਼ਸ ਬੀਜ ਦਾ ਖਾਤਮਾ ਕਰਦਾ ਹੈ। ਗੁਰੂ ਸਾਹਿਬ ਦੀਆਂ ਇਨ੍ਹਾਂ ਮਹਾਨ ਰਚਨਾਵਾਂ ਵਿਚ ਜੋ ਪ੍ਰਵਚਨ ਪਏ ਹੋਏ ਹਨ, ਉਹੀ ਪ੍ਰਵਚਨ ਖ਼ਾਲਸੇ ਦੀ ਪਰਿਭਾਸ਼ਾ ਕਰਦੇ ਹਨ। ਗੁਰੂ ਸਾਹਿਬ ਸਿਰਫ ਖ਼ਾਲਸਾ ਪੰਥ ਸੰਸਥਾਗਤ ਰੂਪ ਧਾਰੇਗਾ, ਉਦੋਂ ਉਸਨੂੰ ਗੁਰੂ ਦਾ ਵਰ ਪ੍ਰਾਪਤ ਨਹੀਂ ਹੋਵੇਗਾ। ਇਸ ਤਾੜਨਾ ਵਿਚੋਂ ਹੀ ਪੰਥ ਨੇ ਸ਼ਕਤੀ ਪ੍ਰਾਪਤ ਕਰਨੀ ਹੈ। ਗੁਰੂ ਦਾ ਫੁਰਮਾਨ ਹੈ:

1. ਜਬ ਲਗ ਖ਼ਾਲਸਾ ਰਹੈ ਨਿਆਰਾ ਤਬ ਤਕ ਤੇਜ ਦੇਊ ਮੈ ਸਾਰਾ॥
   ਜਬ ਇਹ ਕਰੈ ਬਿਪਰਨ ਕੀ ਰੀਤਿ ਮੈ ਨਾ ਕਰੂੰ ਇਸ ਕੀ ਪਰਤਿਤੇ॥
2. ਜੇ ਜੇ ਪੰਥ ਭਵਨ ਕੇ ਪਰੇ॥ ਪਾਪ ਤਾਪ ਤਿਨ ਕੇ ਪ੍ਰਭ ਹਰੇ॥

ਖ਼ਾਲਸਾ ਉਦੋਂ ਤਕ ਹੀ ਨਿਆਰਾ ਹੈ ਜਦੋਂ ਤਕ ਉਹ ਆਪਣੇ ਅਮਲ ਵਿਚ ਪਵਿੱਤਰ ਅਤੇ ਲੋਕ-ਪੱਖੀ ਹੈ। ਜਦੋਂ ਖ਼ਾਲਸਾ " ਬਿਪਰਨ ਕੀ ਰੀਤ" ਵਾਲਾ ਬਣੇਗਾ, ਉਦੋਂ ਉਸਦਾ ਉਹ ਸਾਰਾ ਤੇਜ-ਪ੍ਰਤਾਪ ਖਿੰਡ ਜਾਵੇਗਾ, ਜਿਸਦੀ ਸੰਕਲਪਨਾ ਗੁਰੂ ਨੇ ਕੀਤੀ ਸੀ। ਖਾਲਸੇ ਦਾ ਨਿਆਰਾ ਚਰਿਤਰ ਇਹ ਹੈ ਕਿ ਉਹ ਜਾਤ ਪਾਤ/ ਭੇਦ ਭਾਵ ਤੋਂ ਉਪਰ ਹੈ। ਇਸ ਦੀ ਸਾਜਨਾ ਹੀ ਉਨ੍ਹਾਂ ਲੋਕਾਂ ਦੇ ਬਲ ਨਾਲ ਹੋਈ ਹੈ, ਜਿਨ੍ਹਾਂ ਨੂੰ ਕਰਮ-ਕਾਂਡ ਅਤੇ ਜਾਤ-ਪਾਤ ਦੀ ਕੂਟਨੀਤੀ ਨਾਲ ਬਲਹੀਣ ਕੀਤਾ ਹੋਇਆ ਸੀ। ਗੁਰੂ ਸਾਹਿਬ ਦੀ ਵਡਿਆਈ ਹੀ ਇਹੀ ਹੈ ਕਿ ਉਨ੍ਹਾਂ ਨੇ ਅਜਿਹੇ ਲੋਕਾਂ ਅੰਦਰ ਸ਼ਕਤੀ ਪੈਦਾ ਕੀਤੀ ਜੋ ਆਤਮਿਕ ਤੌਰ ,ਤੇ ਖੰਡਿਤ ਬਣਾ ਦਿੱਤੇ ਗਏ ਸਨ। ਇਹ ਮਹਾਂ ਬੋਲ ਉਚਾਰ ਕੇ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਤੇਜਵਾਨ ਬਣਾ ਦਿਤਾ ਹੈ-" ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ ਨਹੀਂ ਮੋ ਸੋ ਗਰੀਬ ਕਰੋਰ ਪਰੇ ਹੈ॥" ਇਤਿਹਾਸ ਵਿਚ ਇਹ ਬੜਾ ਹੀ ਵਚਿਤਰ ਖੇਲ ਹੋਇਆ ਹੈ ਕਿ ਖੁਦ ਮਹਾਨ ਸ਼ਕਤੀ ਦੇ ਮਾਲਕ ਨੇ ਆਪਣੀ ਨਿਰਮਾਣ ਭਾਵਨਾ ਨਾਲ ਆਪਣੀ ਹੀ ਰਚੀ ਲੀਲ੍ਹਾ ਅੱਗੇ ਨਮਸਕਾਰ ਕਰਦਿਆਂ ਉਸ ਨੂੰ ਆਪਣਾ ਗੁਰੂ ਮੰਨਿਆ ਹੈ। ਜਿਸ ਖ਼ਾਲਸੇ ਨੂੰ ਗੁਰੂ ਸਾਹਿਬ ਨੇ ਏਡਾ ਉੱਦਾਤ ਦਰਜਾ ਦਿੱਤਾ ਹੈ, ਉਹ ਖ਼ਾਲਸਾ ਤਾਂ ਹੀ ਨਿਆਰਾ ਹੈ ਜੇ ਉਹ ਗੁਰੂ ਦੇ ਆਦੇਸ਼ ਉਪਰ ਪੂਰਨ ਉੱਤਰਦਾ ਹੈ। ਗੁਰੂ ਦਾ ਸੰਕਲਪ ਇਹ ਹੈ ਕਿ ਖ਼ਾਲਸਾ ਉਹ ਹੈ ਜੋ ਮੁਖਿ ਵਿਚ ਹਰਿ ਅਤੇ ਚਿਤ ਵਿਚ ਯੁੱਧ ਵਿਚਾਰਦਾ ਹੈ। ਅਜਿਹੇ ਖ਼ਾਲਸਾ ਦਾ ਕਰਮ ਹਮੇਸ਼ਾ ਸੱਚ ਧਰਮ ਵਾਲਾ ਹੋਵੇਗਾ ਕਿਉਂਕਿ ਜਿਸਦੇ ਮੁਖਿ ਵਿਚ ਹਰੀ ਦਾ ਬੋਲ ਹੈ, ਨਿਸ਼ਚੈ ਹੀ ਉਸਦੇ ਅੰਦਰ ਬਾਹਰ ਪਵਿੱਤਰਤਾ ਅਤੇ ਸ਼ੁੱਭ ਕਰਮ ਦੀ ਚੇਤਨਾ ਫੈਲੇਗੀ। ਖ਼ਾਲਸਾ ਪੰਥ ਦੀ ਸਾਜਨਾ ਪਿੱਛੇ ਇਹੀ ਮਹਾਨ ਸੰਕਲਪ ਸੀ ਕਿ ਉਹ ਸ਼ਕਤੀ ਉਭਰੇ ਜੋ ਦੀਨ ਦੁਖੀ ਦੀ ਰੱਖਿਆ
ਕਰੇ, ਪ੍ਰਭੂ ਦੇ ਆਸ਼ੇ ਨੂੰ ਧਰਤੀ ਅੰਦਰ ਕਾਇਮ ਰੱਖੇ, ਉਨ੍ਹਾਂ ਅਮਾਨਵੀ ਸ਼ਕਤੀਆਂ ਦਾ ਨਿਘਾਰ ਕਰੇ ਜੋ ਮਾਨਵੀ ਹੋਂਦ ਨੂੰ ਖੀਣ ਕਰਦੀਆਂ ਹਨ।

ਗੁਰੂ ਸਾਹਿਬ ਨੇ ਖ਼ਾਲਸੇ ਦੀ ਸਾਜਨਾ ਰਾਹੀਂ ਧਰਤੀ ਉੱਪਰ ਇਕ ਅਜਿਹੇ ਆਦਰਸ਼ ਨੂੰ ਸਾਕਾਰ ਕੀਤਾ ਹੈ, ਜੋ ਹਰ ਕਾਲ ਖੰਡ ਵਿਚ ਪ੍ਰਾਸੰਗਿਕ ਅਤੇ ਮਨੁੱਖੀ ਮੁਕਤੀ ਪ੍ਰਤੀ ਵਚਨਬੱਧ ਹੈ। ਇਸ ਆਦਰਸ਼ ਵਿਚੋਂ ਇਕ ਅਜਿਹੇ ਮਾਨਵ ਦਾ ਸੰਕਲਪ ਉਭਰਿਆ ਹੈ ਜੋ ਆਪ ਵੀ ਮੁਕਤ ਹੁੰਦਾ ਹੈ ਅਤੇ ਦੂਜਿਆਂ ਲਈ ਵੀ ਮੁਕਤੀਦਾਤਾ ਬਣਦਾ ਹੈ। ਗੁਰੂ ਸਾਹਿਬ ਆਪਣੀਆਂ ਸਮਕਾਲੀ ਸਥਿਤੀਆਂ ਤੋਂ ਵਾਕਿਫ ਸਨ। ਇਨ੍ਹਾਂ ਸਥਿਤੀਆਂ ਵਿਚ ਮਨੁੱਖੀ ਮੁਕਤੀ ਸਿਰਫ ਭਗਤੀ ਰਾਹੀਂ ਸੰਭਵ ਨਹੀਂ ਸੀ। ਇਸ ਭਗਤੀ ਨੂੰ ਭਗੌਤੀ ਨਾਲ ਅਭੇਦ ਕਰਨਾ ਇਕ ਇਤਿਹਾਸਕ ਲੋੜ ਸੀ। ਭਗਤੀ ਅਤੇ ਭਗੌਤੀ ਦੇ ਸੁਮੇਲ ਵਿਚੋਂ ਹੀ ਖ਼ਾਲਸੇ ਦਾ ਆਦਰਸ਼ ਪ੍ਰਗਟ ਹੋਇਆ ਹੈ। ਇਸੇ ਕਰਕੇ ਹੀ ਖ਼ਾਲਸਾ ਨਿਆਰਾ ਅਤੇ ਵੱਖਰਾ ਹੈ ਕਿਉਂਕਿ ਭਗਤੀ ਰਾਹੀਂ ਆਤਮਕ ਸ਼ਕਤੀ ਦਾ ਜਲੌ ਉਭਰਿਆ ਹੈ ਅਤੇ ਭਗੌਤੀ ਰਾਹੀਂ ਸ਼ੁਭ ਕਰਮ ਕਰਨ ਦੀ ਸ਼ਕਤੀ ਪੈਦਾ ਹੁੰਦੀ ਹੈ। ਇਤਿਹਾਸ ਅੰਦਰ ਇਹ ਪਹਿਲੀ ਵਾਰ ਹੋਇਆ ਹੈ ਕਿ ਦਬਾਏ ਸਤਾਏ ਅਤੇ ਲਿਤਾੜੇ ਲੋਕਾਂ ਨੇ ਆਪਣੀ ਸ਼ਕਤੀ ਦੇ ਕੌਤਕ ਰਾਹੀਂ ਧਰਤੀ ਨੂੰ ਧਰਮਸਾਲ ਬਣਾਇਆ ਹੈ, ਹਰ ਮਨੁੱਖ ਅੰਦਰੋਂ ਸਾਰੇ ਸੰਸੇ ਖ਼ਤਮ ਕਰਕੇ, ਉਸ ਨੂੰ ਨਵੇਂ ਭਵਿੱਖ ਨਾਲ ਜੋੜਿਆ ਹੈ। ਭੈ-ਮੁਕਤ ਹੋ ਕੇ ਇਨ੍ਹਾਂ ਲੋਕਾਂ ਨੇ ਜ਼ਾਲਮ ਅਤੇ ਜ਼ੁਲਮ ਦਾ ਨਾਸ਼ ਕੀਤਾ ਹੈ। ਇਹ ਉਹੀ ਲੋਕ ਸਨ ਜੋ ਹੀਣਤਾ ਦੇ ਕਾਲ ਚੱਕਰ ਵਿਚ ਫਸੇ ਆਪਣੀ ਸ਼ਕਤੀ ਤੋਂ ਬੇਖ਼ਬਰ ਸਨ। ਗੁਰੂ ਸਾਹਿਬ ਨੇ ਇਨ੍ਹਾਂ ਡੱਬਖੜੱਬੀਆਂ ਹੋਂਦਾਂ ਨੂੰ ਇਸ ਤਰ੍ਹਾਂ ਇਕ ਰੰਗ ਵਿਚ ਰੰਗਿਆ ਹੈ ਕਿ ਇਹ ਰੰਗ ਹੁਣ ਧਰਤੀ ਉੱਪਰ ਨਿਆਰਾ ਹੈ, ਇਸ ਦਾ ਕਰਮ ਧਰਮ ਨਿਰਾਲਾ ਹੈ। ਇਸ ਖ਼ਾਲਸਾ ਪੰਥ ਲਈ ਗੁਰੂ ਖ਼ੁਦ ਆਪਣੀਆਂ ਨਿਆਮਤਾਂ ਇੰਜ ਵਾਰ ਰਿਹਾ ਹੈ:

*ਸੇਵ ਕਰੀ ਇਨਹੀ ਕੀ ਭਾਵਤ*
ਅਉਰ ਕੀ ਸੇਵ ਸੁਹਾਤ ਨ ਜੀ ਕੋ॥
ਦਾਨ ਦੀਉ ਇਨਹੀ ਕੋ ਭਲੋ
ਅਰੁ ਆਨ ਕੋ ਦਾਨ ਨ ਲਾਗਤੁ ਨੀਕੋ॥
ਆਗੈ ਫਲੈ ਇਨ ਹੀ ਕੋ ਦੀਉ
ਜਗ ਮੈ ਜਸੁ ਅਉਰ ਦੀਉ ਸਭ ਫੀਕੋ॥
ਮੋ ਗ੍ਰਿਹਿ ਮੈ ਤਨ ਤੇ ਮਨ ਤੇ
ਸਿਰ ਲਉ ਧਨ ਸਭ ਹੀ ਇਨ ਹੀ ਕੋ॥

ਖ਼ਾਲਸੇ ਨੂੰ ਅਜਿਹਾ ਵਰ ਮਿਲਣਾ ਹੀ ਉਸਦੀ ਭਵਿੱਮੁਖੀ ਸ਼ਕਤੀ ਹੈ। ਖ਼ਾਲਸੇ ਦੀ ਸਾਜਨਾ ਦਾ ਅਰਥ ਹੀ ਇਹ ਸੀ ਕਿ ਉਨ੍ਹਾਂ ਲੋਕਾਂ ਅੰਦਰ ਬ੍ਰਹਮ ਭਾਵਨਾ ਜਾਗੇ ਜੋ ਨਿਤਾਣੇ ਬਣੇ ਬੈਠੇ ਸਨ। ਬ੍ਰਹਮ ਭਾਵਨਾ ਦੇ ਜਾਗਣ ਦਾ ਹੀ ਸਿੱਟਾ ਹੈ ਕਿ ਖ਼ਾਲਸੇ ਦੇ ਰੂਪ ਵਿਚ ਪ੍ਰਗਟ ਹੋਈ ਇਸ ਸ਼ਕਤੀ ਨੇ ਭਾਰਤੀ ਇਤਿਹਾਸ ਵਿਚ ਇਕ ਨਵਾਂ ਅਧਿਆਇ ਸ਼ੁਰੂ ਕੀਤਾ ਹੈ। ਮਨੁੱਖੀ ਆਜ਼ਾਦੀ ਲਈ ਪ੍ਰਤਿਬੱਧ ਖ਼ਾਲਸਾ ਹਰ ਉਸ ਮਨੁੱਖ ਵਿਚ ਹੈ ਜੋ ਨਾ ਭੈਅ ਦੇਂਦਾ ਹੈ ਅਤੇ ਨਾ ਹੀ ਕਿਸੇ ਦਾ ਭੈਅ ਮੰਨਦਾ ਹੈ। ਖ਼ਾਲਸੇ ਦੀ ਸ਼ਕਤੀ ਉਸਦੇ ਵਿਹਾਰ ਤੇ ਅਮਲ ਦੀ ਏਕਤਾ ਅਤੇ ਇਕਸੁਰਤਾ ਵਿਚ ਹੈ। ਖ਼ਾਲਸਾ ਉਹ ਹੈ ਜੋ ਪ੍ਰਭੂ ਦੇ ਹੁਕਮ ਨੂੰ ਪਛਾਣਦਾ ਹੈ। ਗੁਰੂ ਸਾਹਿਬ ਨੇ ਬੜੇ ਸਪੱਸ਼ਟ ਸ਼ਬਦਾਂ ਵਿਚ ਖ਼ਾਲਸੇ ਦੀ ਸਾਜਨਾ ਨੂੰ ਰੱਬੀ ਰਜ਼ਾ ਨਾਲ ਜੋੜਿਆ ਹੈ-" ਮੈ ਅਪਨਾ ਸੁਤ ਤੋਹਿ ਨਿਵਾਜਾ॥ ਪੰਥ ਪ੍ਰਚਰ ਕਰਬੇ ਕਹੁ ਸਾਜਾ॥ ਜਾਹਿ ਤਹਾਂ ਤੈ ਧਰਮੁ ਚਲਾਇ॥ ਕਬੁਧਿ ਕਰਨ ਤੇ ਲੋਕ ਹਟਾਇ॥" ਇਨ੍ਹਾਂ ਬੋਲਾਂ ਦਾ ਇਹੀ ਸੰਕੇਤ ਹੈ ਕਿ ਉਸਨੇ ਇਕ ਅਜਿਹਾ ਕਰਮ ਕਮਾਉਣਾ ਹੈ ਜੋ ਸਮੁਚੀ ਕਾਇਨਾਤ ਨੂੰ ਸੁਹਜਪੁਰਣ ਬਣਾ ਸਕੇ। ਖਾਲਸੇ ਦੀ ਸ਼ਕਤੀ ਹੀ ਇਹ ਹੈ ਕਿ ਉਸਨੇ ਇਕ ਅਜਿਹਾ ਕਰਮ ਕਮਾਉਣਾ ਹੈ ਜੋ ਸਮੁੱਚੀ ਕਾਇਨਾਤ ਨੂੰ ਸੁਹਜਪੂਰਣ ਬਣਾ ਸਕੇ। ਖਾਲਸੇ ਦੀ ਇਹ ਭੂਮਿਕਾ ਹਰ ਕਾਲ-ਖੰਡ ਵਿਚ ਜਾਰੀ ਹੈ। ਧਰਤੀ ਨੂੰ ਜੀਵਨ ਦੇ ਰੰਗਾਂ ਵਿਚ ਰੰਗਣਾ ਹੀ ਉਸਦਾ ਮੂਲ ਮਨੋਰਥ ਹੈ। ਖ਼ਾਲਸਾ ਉਹ ਹੈ ਜਿਸਦੇ ਅੰਦਰੋਂ ਭਰਮ ਨਵਿਰਤ ਹੋ ਗਏ ਹਨ ਅਤੇ ਜੋ ਪੰਜ ਤੱਤਾਂ ਉੱਪਰ ਵਸੀਕਾਰ ਕਰਦਾ ਹੋਇਆ ਬਾਹਰਲੀ ਮਾਇਆ ਤੋਂ ਮਹਾਕਾਲ ਦਾ ਜਗਿਆਸੂ ਬਣ ਜਾਂਦਾ ਹੈ। ਇਸ ਖਾਲਸੇ ਵਿਚ ਭਾਈ ਘਨੱਈਆ ਵਰਗੀ ਨਿਰਵੈਰ ਭਾਵਨਾ ਵੀ ਹੈ ਅਤੇ ਦੁਰਗਾ ਵਰਗਾ ਰੋਹ ਵੀ ਹੈ। ਇਹ ਖਾਲਸ ਤੱਤਾਂ ਉਪਰ ਉਸਰਿਆ ਖ਼ਾਲਸਾ ਉਸ ਮਾਰਗ ਦਾ ਰਾਹੀ ਹੈ, ਜੋ ਪ੍ਰਭੂ ਦੇ ਦਰ ਪ੍ਰਵਾਣ ਹੈ। ਇਸ ਖ਼ਾਲਸੇ ਦੀ ਟੇਕ ਇਕੋ ਇਕ ਅਕਾਲ ਪੁਰਖ ਹੈ। ਗੁਰੂ ਸਾਹਿਬ ਨੇ ਆਪਣੇ ਖ਼ਾਲਸੇ ਨੂੰ ਇਹੀ ਸੰਦੇਸ਼ ਦਿੱਤਾ ਹੈ ਕਿ " ਅਵਰਨ ਕੀ ਆਸਾ ਕਿਛੁ ਨਾਹੀ, ਏਕੋ ਆਸ ਧਰੋ ਮਨ ਮਾਹੀ॥" ਇਕ ਅਕਾਲ ਪੁਰਖ ਦੀ ਟੇਕ ਵਿਚ ਜੁੜਿਆ ਖ਼ਾਲਸਾ ਕਿਸੇ ਭਟਕਣ ਵਿਚ ਡੋਲਦਾ ਨਹੀਂ, ਡਰਦਾ ਨਹੀਂ ਬਲਕਿ ਜੂਝਦਾ ਹੈ। ਖ਼ਾਲਸੇ

ਦੀ ਪਛਾਣ ਹੀ ਇਸ ਦੇ ਜੂਝਣ ਵਿਚ ਹੈ। ਖ਼ਾਲਸੇ ਦੀ ਅਰਦਾਸ ਹੀ ਇਹੀ ਹੈ ਕਿ:" ਜੂਝ ਮਰਉ ਰਣ ਮਹਿ ਤਜ ਭੈ, ਤੁਮ ਤੇ ਪ੍ਰਭ ਸਾਮ ਇਹੈ ਵਰ ਪਾਵੈ।"

ਗੁਰੂ ਗੋਬਿੰਦ ਸਿੰਘ ਨੇ ਖ਼ਾਲਸਾ ਪੰਥ ਦੀ ਸਾਜਨਾ ਕਰਕੇ ਮਾਨਵੀ ਭਵਿੱਖ ਨੂੰ ਨਵੇਂ ਅਰਥ ਦਿੱਤੇ ਹਨ। ਇਹ ਖ਼ਾਲਸਾ ਪੰਥ 'ਸਗਲ ਜਮਾਤ' ਦਾ ਪ੍ਰਤੀਕ ਹੈ, ਸਾਰੀ ਲੋਕਾਈ ਨੂੰ ਇਕ ਸੂਤਰ ਵਿਚ ਬੰਨ੍ਹਣ ਦਾ ਮਾਡਲ ਹੈ। ਇਸ ਪੰਥ ਨੂੰ ਗੁਰੂ ਸਾਹਿਬ ਨੇ ਲੌਕਿਕ ਅਤੇ ਪਾਰਲੌਕਿਕ ਸੁਰਤਿ ਨਾਲ ਜੋੜਿਆ ਹੈ। ਆਪਣੇ ਜੀਵਨ ਕਾਲ ਵਿਚ ਉਨ੍ਹਾਂ ਨੇ ਇਸ ਖ਼ਾਲਸਾ ਪੰਥ ਕੋਲੋਂ ਅਲੌਕਿਕ ਕ੍ਰਿਸ਼ਮੇ ਕਰਵਾ ਕੇ ਮਨੁੱਖੀ ਸ਼ਕਤੀ ਨੂੰ ਅਰਥ ਦਿੱਤੇ ਹਨ। ਇਹ ਪੰਥ ਇਸ ਗੱਲ ਦਾ ਪ੍ਰਤੀਕ ਹੈ ਕਿ ਜਦੋਂ ਕੋਈ ਸਮੂਹ ਆਪਣੇ ਅੰਦਰਲੇ ਸੱਚ ਨੂੰ ਪਛਾਣ ਕੇ ਇਕਾਗਰ ਹੁੰਦਾ ਹੈ ਤਾਂ ਉਸ ਦਾ ਕਰਮ ਰੱਬੀ ਰੰਗ ਵਾਲਾ ਹੋ ਜਾਂਦਾ ਹੈ। ਦੈਵੀ ਸੱਚਾਂ ਨਾਲ ਜੋੜ ਕੇ ਗੁਰੂ ਸਾਹਿਬ ਨੇ ਆਪਣੀ ਇਸ ਮਹਾਨ ਸਾਜਨਾ ਨੂੰ ਇਕ ਸਦੀਵੀ ਆਦਰਸ਼ ਬਣਾ ਦਿੱਤਾ ਹੈ। ਇਸ ਆਦਰਸ਼ ਦੀ ਪ੍ਰਾਪਤੀ ਵਿਚ ਹੀ ਮਾਨਵੀ ਮੁਕਤੀ ਦਾ ਰਹੱਸ ਹੈ। ਖ਼ਾਲਸੇ ਪੰਥ ਦੀ ਸਾਰੀ ਸ਼ਕਤੀ ਇਸ ਮਹਾਨ ਸ਼ਬਦਾਂ ਵਿਚ ਪਈ ਹੈ:

*ਦੇਹ ਸਿਵਾ ਬਰ ਮੋਹਿ ਇਹੈ, ਸ਼ੁਭ ਕਰਮਨ ਤੇ ਕਬਹੂ ਨਾ ਟਰੋਂ॥*
ਨਾ ਡਰੋਂ ਅਰਿ ਸੋ ਜਬ ਜਾਇ ਲਰੋਂ, ਨਿਸ਼ਚੈ ਕਰ ਆਪਣੀ ਜੀਤ ਕਰੋਂ॥
ਅਰੁ ਸਿਖ ਹੋ ਅਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ॥
ਜਬ ਆਵ ਕੀ ਅਉਧ ਨਿਦਾਨ ਬਨੇ ਅਤ ਹੀ ਰਣ ਮੈਂ ਤਬ ਜੂਝ ਮਰੋਂ॥

ਨਿਰਸੰਦੇਹ ਗੁਰੂ ਗੋਬਿੰਦ ਸਿੰਘ ਦੀ ਖ਼ਾਲਸਾ ਪੰਥ ਦੀ ਸਾਜਨਾ ਇਕ ਇਤਿਹਾਸਕ ਕਰਮ ਸੀ ਅਤੇ ਇਸ ਕਰਮ ਦੀ ਪ੍ਰੇਰਣਾ ਦੈਵੀ ਚਰਿਤਰ ਵਾਲੀ ਸੀ। ਇਸ ਪੰਥ ਵਿਚੋਂ ਇਕ ਅਜਿਹਾ ਆਦਰਸ਼ਕ ਮਾਨਵ ਉਭਰਿਆ ਹੈ ਜਿਸ ਨੇ ਆਪਣੀ ਪਰੰਪਰਾ ਨੂੰ ਨਵਾਂ ਪ੍ਰਵਚਨ ਦਿੱਤਾ ਹੈ। ਅੱਜ ਮਨੁੱਖ ਇੱਕੀਵੀਂ ਸਦੀ ਵਿਚ ਪ੍ਰਵੇਸ਼ ਕਰ ਰਿਹਾ ਹੈ, ਉਸ ਨੂੰ ਜਦੋਂ ਇਸ ਪੰਥ ਵਿਚੋਂ ਜੀਵਨ ਜੋਤ ਮਿਲਦੀ ਹੈ, ਉਹ ਇਸ ਗੱਲ ਦੀ ਸੂਚਕ ਹੈ ਕਿ ਇਹ ਪੰਥ ਮਾਨਵੀ ਮੁਕਤੀ ਦਾ ਝਰੋਖਾ ਹੈ। ਇਹ ਉਨ੍ਹਾਂ ਮਨੁੱਖਾਂ ਦਾ ਪੰਥ ਹੈ, ਜੋ ਕਿ ਕਰਮ ਧਰਮ ਵਿਚ ਇਕਾਗਰ ਹੋ ਕੇ ਸੱਚ ਸੁੱਚ ਵਿਚ ਲੀਨ ਹਨ। ਇਨ੍ਹਾਂ ਨੂੰ ਕੋਈ ਭੈਅ ਨਹੀਂ, ਕੋਈ ਭਰਮ ਨਹੀਂ, ਕੋਈ ਸਥਾਪਤੀ ਦਾ ਬੰਧਨ ਨਹੀਂ ਅਤੇ ਨਾ ਹੀ ਭਵਿੱਖ ਦਾ ਕੋਈ ਸੰਸਾ ਹੈ। ਇਹ ਪੰਥ ਉਨ੍ਹਾਂ ਮੁਕਤ ਵਿਅਕਤੀਆਂ ਦਾ ਹੈ ਜੋ ਧਰਤੀ ਉੱਪਰ ਵਡੇਰੀ ਭੂਮਿਕਾ ਨਿਭਾਉਣ ਲਈ ਵਚਨਬੱਧ ਹਨ। ਇਹੀ ਇਸ ਖ਼ਾਲਸਾ ਪੰਥ ਦੀ ਸ਼ਕਤੀ ਹੈ ।